

ੴ ਸਤਿਗੁਰ ਪ੍ਰਸਾਦਿ ॥



## ਗੁਰੂ ਨਾਨਕ ਦੇਵ ਮਿਸ਼ਨ

ਲੜੀ ਨੰ : 433

# ਹੁਕਮੁ ਅਤੇ ਹਉਮੈ

ਨਰੈਣ ਸਿੰਘ (ਐਮ. ਏ.)
ਸਾਬਕਾ ਮੈਨੇਜਰ (1932-1947)
ਨਨਕਾਣਾ ਸ਼ਾਹਿਬ ਐਸਟੇਟ

ਮੋਖ : ਇਕ ਰੁਪੈਆ

# ਹੁਕਮੁ ਅਤੇ ਹਉਮੈ

ਅਸੀਂ ਦੁਨੀਆਂ ਉਤੇ ਜੋ ਵਰਤਦ ਵੇਖਦੇ ਅਤੇ ਸੁਣਦੇ ਹਾਂ ਇਹ ਸਾਰਾ ਕੁਝ ਉਸ ਇਕੋ ਇੱਕ ਸਿਰਜਨ ਹਾਰ ਦਾ ਸਾਜਿਆ ਤੇ ਵਿਉਂਤਿਆ ਹੋਇਆ ਹੁੰਦਾ ਹੈ ਜੋ ਆਪ ਕਿਸੇ ਦਾ ਬਣਾਇਆ ਜਾਂ ਸਾਜਿਆ ਹੋਇਆ ਨਹੀਂ, ਉਹ ਆਪਣੇ ਆਪ ਤੋਂ ਆਪ ਹੀ ਹੋਇਆ ਹੈ। ਕੇਵਲ ਉਸ ਦੀ ਹੀ ਇਕੋ ਇਕ ਹਸਤੀ ਹੈ ਜਿਸ ਜੇਹੀ ਹੋਰ ਹਸਤੀ ਨ ਕਦੀ ਹੋਈ ਹੈ ਅਤੇ ਨ ਹੋਵੇਗੀ।

'ਗੁਣ ਇਹੋ ਹੋਰੁ ਨਾਹੀ ਕੋਇ-ਨ ਕੋ ਹੋਆ ਨ ਕੋ ਹੋਇ' ਆਸਾ ਮਹਲਾ ੧

ਫਿਰ ਉਸ ਦੀ ਇਹ ਖੂਬੀ ਹੈ ਕਿ ਉਸ ਦਾ ਕੋਈ ਆਕਾਰ ਜਾਂ ਸਰੀਰ ਨਹੀਂ ਹੈ ਜਿਸ ਨੂੰ ਵੇਖ ਕੇ ਅਸੀਂ ਕਹਿ ਸਕੀਏ ਕਿ ਓਹ ਇਹੋ ਜੇਹਾ ਹੈ। ਉਸ ਦੀ ਹੋਂਦ ਦਾ ਅਸੀਂ ਕਿਆਸ ਭੀ ਨਹੀਂ ਕਰ ਸਕਦੇ। ਓਹ ਕੇਵਲ ਸਾਡੇ ਅਨਭਵ ਕਰ ਲੈਣ ਦਾ ਵਿਸ਼ਾ ਹੈ ਇਸ ਤੋਂ ਵਧ ਕੁਛ ਨਹੀਂ ਫਿਰ ਉਸ ਨੂੰ ਪਛਾਨਣ ਹਾਰ ਉਸ ਦੀ ਪਛਾਣ ਹਰ ਥਾਂ ਕਰਦੇ ਹੋਇ ਕਹਿੰਦੇ ਹਨ :—

'ਜੇਤਾ ਕੀਤਾ ਤੇਤਾ ਨਾਉਂ—ਵਿਣ ਨਾਵੈ ਨਾਹੀਂ ਕੋ ਥਾਉ" ਜਪੁਜੀ

ਜਿਨਾ ਪਛਾਨਣ ਹਾਰਾਂ ਨੂੰ ਓਹ ਹਰ ਥਾਂ ਤੇ ਹਰ ਸਮੇਂ ਰਮਿਆ ਦਿਸਦਾ ਹੈ ਓਹ ਵਡੇ ਨਿਸਚੇ ਨਾਲ ਕਹਿੰਦੇ ਹਨ

ਪਰ ਜਿਸ ਦਾ ਕੋਈ ਰੂਪ ਜਾਂ ਆਕਾਰ ਨਹੀਂ ਉਸ ਦੀ ਪਛਾਣ ਉਸ ਦੇ ਹਰ ਸਮੇਂ ਵਰਤਦੇ ਹੁਕਮ ਤੋਂ ਹੁੰਦੀ ਹੈ। ਓਹ ਆਪਣੇ ਅਟੱਲ ਹੁਕਮ ਰਾਹੀਂ ਸੰਸਾਰ ਤੇ ਪ੍ਰਗਟ ਹੈ। ਉਸ ਦੇ ਸਦਾ ਵਰਤਦੇ ਹੁਕਮ ਦੀ ਸੰਖੇਪ ਜੇਹੀ ਵਿਆਖਿਆ ਜਪੁਜੀ ਦੇ ਅਰੰਭ ਵਿਚ ਹੀ ਇਉਂ ਕੀਤੀ ਹੈ।

'ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ'

ਪਰ ਜੇਹੜਾ ਹੁਕਮ ਏਨਾ ਵਿਸ਼ਾਲ ਹੈ ਅਤੇ ਜੀਵਨ ਦੀ ਹਰ ਘਟਨਾ ਤੇ ਫੈਲਿਆ ਹੋਇਆ ਹੈ ਓਹ ਪਰਤੀਤ ਕਿਉਂ ਨਹੀਂ ਹੁੰਦਾ? ਇਸ ਦਾ ਜਵਾਬ ਵੀ ਸਤਿਗੁਰੂ ਜੀ ਨੇ ਨਾਲ ਹੀ ਦਸ ਦਿਤਾ ਹੈ ਉਸ ਦਾ ਕਾਰਨ ਹੈ, ਮਨੁਖ ਦੇ ਅੰਦਰ ਹਉਮੈ ਦਾ ਪਰਵੇਸ਼।

ਸਿਰਜਨਹਾਰ ਨਿਰੰਕਾਰ ਨੇ ਮਨੁਖ ਮਾਤਰ ਬਲਕਿ ਹਰੇਕ ਉਪਜ ਤਥਾ ਜੀਵ ਦੇ ਅੰਦਰ ਹਉਮੈ ਅਥਵਾ ਮੈਂ ਮੇਰੀ ਦਾ ਪਰਵੇਸ਼ ਕਰ ਰਖਿਆ ਹੋਇਆ ਹੈ ਜੋ ਮੈਂ ਮੇਰੀ ਮਨੁਖ ਨੂੰ ਹੁਕਮ ਦੀ ਸੂਝ ਨਹੀਂ ਹੋਣ ਦੇਂਦੀ ਅਤੇ ਇਸ ਮੈਂ ਮੇਰੀ ਦੀ ਜ਼ਬਰਦਸਤ ਪਕੜ ਸਦਕਾ ਮਨੁਖ ਪਰਮਾਤਮਾ ਦੇ ਸਦਾ ਵਰਤਦੇ ਹੁਕਮ ਦੀ ਪਛਾਣ ਨਹੀਂ ਕਰਦਾ। ਜੇ ਓਹ ਹੁਕਮ ਦੀ ਪਛਾਣ ਕਰ ਲਵੇ ਤਾਂ ਉਸ ਦੀ ਮੈਂ ਮੇਰੀ ਹੁਕਮ ਦੀ

ਪਛਾਣ ਵਿਚ ਰੋਕ ਨ ਪਾ ਸਕੇ। ਇਸੇ ਪਰਥਾਇ ਗੁਰੂ ਜੀ ਦਾ ਫੁਰਮਾਨ ਹੈ।

'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹਿ ਨ ਕੋਇ

ਇਉਂ ਹੁਕਮ ਅਤੇ ਹਉਮੈ ਆਪੋ ਵਿਚ ਇਕ ਦੂਸਰੇ ਦੇ ਵਿਰੋਧੀ ਭਾਵ ਪ੍ਰਗਟਾਉਂਦੇ ਸ਼ਬਦ ਹਨ। ਹੁਕਮ ਨਿਰੰਕਾਰੀ ਗੁਣ ਹੈ ਇਸ ਪਰਥਾਏ ਗੁਰੂ ਫੁਰਮਾਣ ਹੈ।

'ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ- ਤਿਲੰਗ ਮ: ੪

ਬਲਕਿ ਨਰੰਕਾਰ ਦੀ ਥੋੜੀ ਬਹੁਤ ਪਛਾਣ ਜੋ ਅਸੀਂ ਕਰ ਲੈਂਦੇ ਹਾਂ ਓਹ ਉਸ ਦੇ ਹਰ ਥਾਂ ਅਤੇ ਹਰ ਸਮੇਂ ਵਰਤ ਰਹੇ ਹੁਕਮਾਂ ਦੀ ਪਛਾਣ ਹੀ ਹੁੰਦੀ ਹੈ ਓਹ ਬੋਲ ਕੇ ਜਾਂ ਲਿਖ ਕੇ ਆਪਣੇ ਹੁਕਮ ਸਾਡੇ ਤਾਂਈ ਨਹੀਂ ਭੇਜਦਾ ਬਲਕਿ ਉਸ ਨੇ ਜੋ ਹੁਕਮ ਦੇਣਾ ਹੁੰਦਾ ਹੈ ਓਹ ਵਰਤ ਜਾਂਦਾ ਹੈ। ਇਉਂ ਉਸ ਦਾ ਹਰ ਹੁਕਮ ਵਰਤਿਆ ਜਾ ਕੇ ਹੀ ਸਾਡੇ ਤੇ ਪ੍ਰਗਟ ਹੁੰਦਾ ਹੈ। ਅਸੀਂ ਇਉਂ ਭੀ ਕਹਿ ਸਕਦੇ ਹਾਂ ਕਿ ਹਰ ਵਰਤੀ ਗੱਲ ਜੋ ਅਸਾਂ ਵੇਖੀ ਜਾਂ ਸੁਣੀ ਹੈ ਓਹ ਨਿਰੰਕਾਰ ਦੀ ਇੱਛਿਆ ਤਥਾ ਮਰਜ਼ੀ ਅਨੁਸਾਰ ਹੋਈ ਹੈ। ਉਸ ਨੂੰ ਇਉਂ ਕਰਨਾ ਭਾਇਆ ਹੈ ਤਾਂ ਉਸ ਨੇ ਇਉਂ ਕੀਤਾ ਹੈ ਇਸ ਲਈ ਸਾਡੇ ਵਾਸਤੇ ਉਸ ਨੂੰ ਖੁਸ਼ੀ ਖੁਸ਼ੀ ਸਵੀਕਾਰ ਕਰਨਾ ਜਰੂਰੀ ਹੈ ਤਾਂ ਹੀ ਓਹ ਸਾਡੇ ਤੇ ਰਾਜ਼ੀ ਹੋਵੇਗਾ ਇਸੇ ਪਰਥਾਏ ਹੀ ਗੁਰ ਫੁਰਮਾਨ ਹੈ :...

'ਜੋ ਤੂੰ ਕਰਹਿ ਕਰਾਵਹਿ ਸੁਵਾਮੀ ਸਾ ਮਸਲਤ ਪਰਵਾਣ

ਪਰ ਜੇ ਕਰ ਨਿਰੰਕਾਰ ਦੇ ਕੀਤੇ ਤੇ ਅਸੀਂ ਰੋਸ ਜਾਂ ਗਿਲਾ ਗੁਜ਼ਾਰੀ ਕਰਦੇ ਹਾਂ ਤਾਂ ਅਸਾਂ ਉਸ ਦੇ ਕੀਤੇ ਨੂੰ ਮਿਠਾ ਕਰਕੇ

ਨਹੀਂ ਮੰਨਿਆ ਸਗੋਂ ਇਸ ਦਾ ਬੁਰਾ ਮਨਾਇਆ ਹੈ।

ਅਜੇਹੇ ਰੋਸ ਜਾਂ ਗਿਲਾ ਗੁਜ਼ਾਰੀ ਦਾ ਕਾਰਨ ਸਾਡੇ ਅੰਦਰ ਦੀ ਹਉਮੈ ਤਥਾ ਮੈਂ ਮੇਰੀ ਦੇ ਜ਼ੋਰਦਾਰ ਪਰਭਾਵ ਦਾ ਹੋਣਾ ਹੈ ਜਿਸ ਨੂੰ ਅਸਾਂ ਮਾਰਨਾ ਹੈ। ਇਸ ਨੂੰ ਮਾਰੇ ਬਿਨਾਂ ਅਸੀਂ ਨਿਰੰਕਾਰ ਦੇ ਹੁਕਮ ਦੀ ਉਲੰਘਣਾ ਦੇ ਦੋਸ਼ੀ ਸਮਝੇ ਜਾਂ ਕੇ ਸਜ਼ਾ ਦੇ ਭਾਗੀ ਹੋਵਾਂਗੇ। ਇਸ ਪਰਥਾਏ ਹੀ ਗੁਰ ਫੁਰਮਾਣ ਹੈ :—

'ਹਉਮੈ ਬੂਝੈ ਤਾਂ ਦਰਿ ਸੂਝੈ

ਅਰਥਾਤ ਨਿਰੰਕਾਰ ਦੇ ਦਰਬਾਰ ਦਾ ਦਰਵਾਜ਼ਾ ਹਉਮੈ ਨੂੰ ਮਾਰੇ ਬਿਨਾਂ ਨਹੀਂ ਖੁਲ ਸਕਦਾ, ਇਸ ਲਈ ਨਿਰੰਕਾਰ ਦੇ ਦਰਬਾਰ ਦਾ ਬੂਹਾ ਖੁਲ੍ਹਾਉਣ ਲਈ ਜ਼ਰੂਰੀ ਹੈ ਕਿ ਮੈਂ ਮੇਰੀ ਦੇ ਪ੍ਰਭਾਵ ਤੋਂ ਛੁਟਕਾਰਾ ਪਾਇਆ ਜਾਵੇ।

ਹਉਮੈਂ ਤੋਂ ਛੁਟਕਾਰਾ ਪਾਉਣ ਦਾ ਇਕੋ ਇਕ ਸਾਧਨ ਨਿਰੰਕਾਰ ਦੇ ਤ੍ਰੈਕਾਲ ਵਰਤ ਰਹੇ ਹੁਕਮ ਦੀ ਪਛਾਨ ਕਰਨਾ ਹੀ ਹੈ। ਇਸੇ ਪਰਥਾਏ ਜਪਜੀ ਦੀ ਬਾਣੀ ਦੇ ਅਰੰਭ ਵਿਚ ਹੀ ਫੁਰਮਣ ਹੈ :—

'ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹਿ ਨ ਕੋਇ'

ਜਿਸ ਤਰਾਂ ਅਸੀਂ ਪਿਛੇ ਦਸ ਚੁਕੇ ਹਾਂ ਹੁਕਮ ਕਰਤਾ ਨਿਰੰਕਾਰ ਹੈ ਅਤੇ ਸਾਰੀ ਕਿਰਤ ਉਸ ਦੇ ਹੁਕਮ ਦੀ ਖੇਡ ਹੈ ਇਹ ਹੁਕਮ ਕਰਤੇ ਦਾ ਰਜ਼ਾਈ ਮਾਮਲਾ ਹੈ। ਇਹ ਉਸ ਦੀ ਮੌਜ ਦੀ ਬਾਤ ਹੈ। ਜਦੋਂ ਓਹ ਚਾਹੇ ਇਸ ਨੂੰ ਉਕਾਂ ਹੀ ਸਮੇਟ ਲਵੇ, ਜਾ ਇਸ ਦਾ ਕੋਈ ਜਾਂ ਕੁਝ ਹਿਸਾ ਸਮੇਟ ਲਵੇ ਤੇ ਬਾਕੀ ਦਾ ਰੂਪ ਬਦਲੀ ਕਰ ਲਵੇ।

ਅਸੀਂ ਪਿਛੇ ਵੇਖ ਚੁਕੇ ਹਾਂ ਕਿ ਹੁਕਮ ਨਿਰੰਕਾਰੀ ਗੁਣ ਹੈ ਅਥਵਾ ਹੁਕਮ ਵਰਤਾਉਣ ਦੀ ਸਾਰੀ ਸੱਤਿਆ ਤੇ ਕ੍ਰਿਆ ਨਿਰੰਕਾਰ ਨੇ ਆਪਨੇ ਹਥ ਰਖੀ ਹੋਈ ਹੈ ਕਿਸੇ ਹੋਰ ਨੂੰ ਅਧਕਾਰ ਨਹੀਂ ਕਿ ਓਹ ਨਿਰੰਕਾਰ ਦੇ ਕਰਣਿਆਂ ਵਿਚ ਦਖਲ ਦੇ ਸਕੇ। ਹਰ ਮਨੁਖ ਬਲਕਿ ਹਰ ਜੀਵ ਮਾਤਰ ਨਿਆਰੀ ਅਪਣੱਤ ਰਖਦਾ ਹੈ ਜਿਸ ਦੀ ਹਉ ਤਥਾ ਹਉਮੈ ਉਸ ਨੂੰ ਹੋਰ ਮਨੁਖਾਂ ਜਾਂ ਜੀਵਾਂ ਤੋਂ ਨਿਆਰਾ ਬਣਾ ਦੇਂਦੀ ਹੈ ਹਰ ਇਕ ਦੀ ਸਚਨੀ ( thinking ) ਉਸ ਦੇ ਬੋਲ ਅਤੇ ਕਰਮ ਦੂਜੇ ਕਿਸੇ ਨਾਲ ਬਲਕਿ ਆਪਣੀ ਸ੍ਰੇਣੀ ਦੇ ਜੀਵਾਂ ਨਾਲ ਭੀ ਨਹੀਂ ਰਲਦੇ ਅਤੇ ਉਨਾਂ ਤੋਂ ਨਿਆਰੇ ਹੁੰਦੇ ਹਨ ਅਤੇ ਇਉਂ ਹਰ ਮਨੁਖ ਤਥਾ ਜੀਵ ਹੋਰ ਸਾਰਿਆਂ ਤੋਂ ਨਿਆਰਾ ਹੋ ਜਾਂਦਾ ਹੈ।

ਨਿਰੰਕਾਰ ਨੇ ਮਨੁਖ ਮਾਤਰ ਤੋਂ ਲੈਕੇ ਅਦਨਾ ਤੋਂ ਅਦਨਾ ਜੀਵ ਜੰਤੂ-ਥਲ ਜੀਵ, ਜਲ ਜੀਵ, ਰੁਖ ਬਿਰਖ, ਸਾਡੇ ਪੈਰਾਂ ਹੇਠ ਲਿਤੜਦੀ ਧਰਤੀ ਜਾਂ ਆਕਾਸ਼ ਦੇ ਵਾਯੂ ਮੰਡਲ ਅੰਦਰ ਦਿਨ ਰਾਤ ਚਕਰ ਲਗਾਂਦੀ ਧਰਤੀ ਅੰਦਰ ਗੁਪਤ ਵਿਚਰਦੀ ਨਰੰਕਾਰ ਦੀ ਸਿਰਜਨਾ ਦਾ ਕੋਈ ਥਾਹ ਨਹੀਂ ਪਾ ਸਕਦਾ। ਉਸ ਦੀ ਬਾਬਤ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਓਹ ਬੇਅੰਤ ਹੈ, ਨ ਉਸ ਦੇ ਆਦ ਬਾਰੇ ਕੋਈ ਕੁਝ ਕਹਿ ਸਕਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਦੀ ਰਚਨਾ ਅੰਦਰ ਉਸ ਬਾਰੇ ਕਿਹਾ ਹੈ

'ਅਰੂਪ ਹੈ ਅਨੂਪ ਹੈ'

ਬਲਕਿ ਉਸ ਨੂੰ ਸੂਰਜਾਂ ਦਾ ਸੂਰਜ ਅਤੇ ਚੰਦਾਂ ਦਾ ਚੰਦ' ਦਸਦੇ ਹੋਏ ਉਸ ਨੂੰ 'ਕਾਲ ਹੀਨ ਕਲਾ ਸੰਜੁਗਤ ਅਕਾਲ

ਪੁਰਖ ਅਵੇਸ' ਕਹਿੰਦੇ ਹੋਏ ਉਸ ਨੂੰ

'ਦੁਕਾਲੇ ਪ੍ਰਣਾਸੀ ਦਿਇਆਲੰ ਸਰੂਪੈ
ਸਦਾ ਅੰਗ ਸੰਗੇ ਅਭੰਗੰ ਬਿਭੂਤੇ'

ਦਸਿਆ ਹੈ। ਅਥਵਾ ਓਹ ਕਾਲ ਰਹਿਤ ਹੈ ਕਦੀ ਮਰਦਾ ਨਹੀ, ਸਾਰੀਆ ਕਲਾਂ ਅਥਵਾਂ ਸ਼ਕਤੀਆਂ ਦਾ ਮਾਲਕ ਓਹ ਪੁਰਖ ਜਾਂ ਮਰਦ ਹੈ, ਇਸਤਰੀ ਜਹਾ ਕਮਜ਼ੋਰ ਨਹੀਂ ਸਭ ਕਾਸੇ ਦਾ ਅੰਤ ਕਰ ਦੇਣ ਦੇ ਸਮਰੱਥ ਹੁੰਦਾ ਹੋਇਆ ਵਡਾ ਦਇਆਵਾਨ ਵੀ ਹੈ। ਉਸ ਦੀ ਵਿਸ਼ੇਸ਼ਤਾ ਇਸ ਗੱਲ ਦੀ ਹੈ ਕਿ ਓਹ ਹਮੇਸ਼ਾ ਹਰ ਕਿਸੇ ਦੇ ਅੰਗ ਸੰਗ ਰਹਿੰਦਾ ਹੈ ਅਤੇ ਹਰ ਹਮੇਸ਼ ਹਰ ਕਿਸੇ ਦੇ ਨਾਲ ਰਹਿਣ ਵਾਲਾ ਸਾਥੀ ਹੈ। ਫਿਰ ਬੀਰ ਬਹਾਦਰ ਅਤੇ ਸੂਰਬੀਰ ਐਸਾ ਕਿ

'ਅਬਿਚਾਰੇ ਸਾਰ ਕੀ ਧਾਰ ਭੱਛੱਜਾ'

ਅਰਥਾਤ ਬੀਰ ਬਹਾਦਰਾਂ ਦੇ ਕੀਤੇ ਹੋਏ ਤੇਜ਼ਵਾਰ ਫੌਲਾਦੀ ਸ਼ਸਤਰਾਂ ਦੇ ਵਾਰ ਬਿਨਾਂ ਸੋਚੇ ਵਿਚਾਰੇ ਸਹਿਣ ਦੀ ਸਮਰੱਥਾ ਰਖਦਾ ਹੈ।

ਫਿਰ ਜਦੋਂ ਦਇਆ ਦ੍ਰਿਸ਼ਟ ਧਾਰ ਲਵੇ ਅਤੇ ਬਖਸ਼ਸ਼ ਦੇ ਘਰ ਵਿਚ ਆ ਜਾਵੇ ਤਾਂ ਓਹ

'ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ
ਸਤਰ ਅਨੇਕ ਚਲਾਵਤ ਘਾਵ ਤਉ ਤਨ ਏਕ ਨ ਲਾਗਨ ਪਾਵੈ
ਰਾਖਤ ਹੈ ਆਪਨੋ ਕਰ ਦੇ ਕਰ ਪਾਪ ਸਮੂਹ ਨ ਭੇਟਨ ਪਾਵੈ
ਅਉਰ ਕੀ ਬਾਤ ਕਹਾਂ ਕਹਉ ਤੋਂ ਸਉਸੁ ਪੇਟ ਹੀ ਕੇ ਪਟ ਬੀਚ ਬਚਾਵੈ'

ਕਿਤਨੀ ਅਸਚਰਜ ਰਚਨਾ ਹੈ ਸਿਰਜਨ ਹਾਰ ਦੀ ਜਿਸ ਨੇ

ਇਕ ਫੁਟ ਦੇ ਮਾਸ ਦੇ ਲੋਥੜੇ ਅੰਦਰ ਦੋ ਦੋ ਪੈਰ, ਲਤਾਂ ਬਾਹਾਂ, ਤੇ ਦਸ ਦਸ ਹਥਾਂ ਤੇ ਪੈਰਾ ਦੀਆਂ ਉਂਗਲਾ, ਦੋ ਦੋ ਅਖਾਂ, ਕੰਨ ਅਤੇ ਨਾਸਾਂ, ਜੀਭ ਤੇ ਜਬਾੜੇ, ਗੋਲ ਸਿਰ, ਆਂਦਰਾਂ ਦਾ ਭਰਿਆ ਪੇਟ, ਪਸਲੀਆਂ ਅਤੇ ਸਰੀਰ ਦੀਆਂ ਹੋਰ ਸਾਰੀਆਂ ਹਡੀਆਂ ਐਸੀ ਵਿਉਂਤ ਨਾਲ ਜੋੜ ਰਖੀਆਂ ਹਨ ਅਤੇ ਦਸ ਮਹੀਨੇ ਇਹ ਸਾਰਾ ਕੁਛ ਏਨਾ ਸੰਭਾਲ ਕੇ ਰਖਿਆ ਹੋਇਆ ਹੈ ਕਿ ਇਸ ਦਾ ਕਿਆਸ ਕਰਨਾ ਭੀ ਕਠਨ ਹੈ । ਬਲਿਹਾਰ ਜਾਈਏ ਸਿਰਜਨ ਹਾਰ ਦੀ ਐਸੀ ਸਿਰਜਨਾ ਤੋਂ । ਫਿਰ ਏਥੇ ਹੀ ਬਸ ਨਹੀਂ ਇ। ਮਾਸ ਦੇ ਲੋਥੜੇ ਅੰਦਰ ਇੰਚ ਅਧੇ ਇੰਚ ਦੇ ਆਕਾਰ ਅੰਦਰ ਦਿਮਾਗ ਦੀ ਐਸੀ ਘਾੜਤ ਘੜ ਕੇ ਗੋਲ ਮੋਲ ਸਿਰ ਦੇ ਵਿਚ ਟਿਕਾ ਰਖੀ ਹੈ ਜਿਸ ਨੂੰ ਇਹ ਸਮਰੱਥਾ ਦਿਤੀ ਹੈ ਕਿ ਓਹ ਵਡੇ ਸਾਇੰਸਦਾਨ, ਡਾਕਟਰ ਐਨਜੀਨੀਅਰ, ਵਿਦਵਾਨ, ਪ੍ਰੋਫੈਸਰ ਤੇ ਹੋਰ ਕਈ ਕੁਛ ਬਣ ਸਕੇ । ਅਤੇ ਇਸ ਲੋਥੜੇ ਨੂੰ ਮਾਂ ਦੇ ਪੇਟ ਅੰਦਰ ਪੁਠਾ-(ਸਿਰ ਹੇਠ ਤੇ ਪੈਰ ਉਪਰ) ਲਟਕਾ ਰਖਿਆ ਹੈ । ਫਿਰ ਨਿਰੰਕਾਰ ਦੀ ਸਾਰੀ ਰਚਨਾਂ ਤੇ ਨਿਗਾਹ ਮਾਰੀਏ ਤਾਂ ਪਤਾ ਲਗੇਗਾ ਕਿ ਇਹ ਕੇਵਲ ਮਨੁਖ ਜੂਨੀ ਦੀ ਕਹਾਣੀ ਨਹੀਂ ਸਗੋਂ ਬੇਅੰਤ ਅਰਬ ਖਰਬਾਂ ਦੀ ਭਾਂਤ ਦੇ ਜੀਵ ਜੰਤ ਕੀੜੀ ਤੋਂ ਲੈ ਕੇ ਹਾਥੀ ਦੇ ਆਕਾਰ ਤਕ ਅਤੇ ਇਨ੍ਹਾਂ ਤੋਂ ਭੀ ਵਡੇ ਅਤੇ ਛੋਟੇ ਆਕਾਰਾਂ ਵਾਲੇ ਜੀਵ ਸਿਰਜਨ ਹਾਰ ਨੇ ਸਿਰਜ ਰਖੇ ਹਨ ਅਤ ਜੇ ਸਾਰੀ ਉਪਜ ਤੇ ਨਿਗਾਹ ਮਾਰੀਏ ਜਿਵੇਂ ਕਿ ਜਲ ਜੀਵ, ਥਲ ਜੀਵ ਬਨਾਸਪਤੀ ਅਤੇ ਵਾਯੂ ਮੰਡਲ ਅੰਦਰ ਵਿਚਰਨ ਵਾਲੇ ਜੀਵ, ਤਾਂ ਹੈਰਾਨ ਰਹਿ ਜਾਈਦਾ ਹੈ ਬਲਕਿ ਇਸ ਸਾਰੇ ਦਾ ਕਿਆਸ ਕਰਨਾ ਵੀ ਮਨੁਖੀ ਸਮਰੱਥਾਂ ਤੋਂ ਬਾਹਰ ਹੈ-ਅਸੀਂ ਤਾ ਇਸ ਤੋਂ ਵਧ

ਕੁਝ ਨਹੀਂ ਕਹਿ ਸਕਦੇ ।

'ਜੇ ਵਡ ਆਪੁ ਤੇ ਵਡ ਤੇਰੀ ਦਾਤਿ-ਜਿਨਿ ਦਿਨ ਕਰ ਕੇ ਕੀਤੀ ਰਾਤ
ਤੇਰੀ ਕੁਦਰਤ ਤੂੰ ਹੈ ਜਾਣੈ ਅਉਰ ਨ ਦੂਜਾ ਜਾਣੈ

ਅਸੀਂ ਤਾਂ ਇਹੋ ਹੀ ਕਹਿ ਸਕਦੇ ਹਾਂ
ਅਤੇ

'ਹਉ ਕਿਆ ਜਾਣ ਤੇਰੀ ਪੂਜਾ 'ਕਿਉਂਕਿ ਤੂੰ ਸਮਰੱਥ ਵਡਾ ਮੇਰੀ ਮਤ ਥੋੜੀ ਰਾਮ

ਕਿਉਂਕਿ ਅਸੀਂ ਸੀਮਤ ਸੂਝ ਵਾਲੇ ਹੋਣ ਕਾਰਨ ਤੇਰੀ ਅਸੀਮਤਾ ਬਾਰੇ ਕੀ ਜਾਣ ਜਾਂ ਕਹਿ ਸਕਦੇ ਹਾਂ । ਤੂੰ ਬੇਅੰਤ ਹੈਂ ਜਦ ਕਿ ਅਸੀ ਅੰਤ ਵਾਲੇ ਹੋਣ ਕਰ ਕੇ ਤੇਰੀ ਬੇਅੰਤਤਾਂ ਨੂੰ ਨਹੀਂ ਜਾਣ ਸਕਦੇ ।
ਇਸ ਤੋਂ ਭੀ ਅਸਚਰਜ ਗੱਲ [illegible] ਕ ਉਸ ਸਿਰਜਨ ਹਾਰ ਨੇ ਜੋ ਕੁਛ ਸਿਰਜਿਆ, ਬਣਾਇਆ ਤਥਾ ਜੀਉਂਦਾ ਕੀਤਾ ਹੈ ਉਨਾਂ ਸਾਰਿਆਂ ਨੂੰ ਮੂੰਹ ,ਸਿਰ ਅਖਾਂ ਨਕ ਕੰਨ ਹਥ ਬਾਹਾਂ ਜਾਂ ਖੰਭ ਦਿਤੇ ਹਨ ਜਿਨਾਂ ਦੁਆਰਾ ਹਰ ਇਕ ਖਾਣ ਪੀਣ ਤੁਰਣ ਫਿਰਣ ਜਾਂ ਉਡ ਕੇ ਆਪੋ ਆਪਣੀ ਜੀਵਨ ਕ੍ਰਿਆ ਸੋਧਦਾ ਕਰਦਾ ਆਪਣੀਆਂ ਲੋੜਾਂ ਪੂਰਦਾ ਅਤੇ ਖਾਣ ਪੀਣ ਦੇ ਸੰਜਮ ਕਰਦਾ ਅਤੇ ਆਪਣੇ ਸੁਖ ਦੇ ਸਾਧਨ ਕਰਦਾ ਹੈ । ਉਸ ਨੇ ਹਰ ਜੀਵ ਮਾਤਰ ਨੂੰ ਆਪੋ ਆਪਣੇ ਸੁਖ ਦੇ ਸਾਧਨ ਕਰਨ ਦੀ ਜਾਚ ਭੀ ਦੇ ਦਿਤੀ ਹੋਈ ਹੈ ਤਾਂ ਕਿ ਕੋਈ ਜੀਵ ਕਿਸੇ ਕਿਸਮ ਦੀ ਥਾਂਜ ਜਾਂ ਘਾਟ ਪਰਤੀਤ ਨ ਕਰੇ । ਉਸ ਨਿਰੰਕਾਰ ਨੇ ਸੰਸਾਰ ਤੇ ਭੇਜੇ ਹਰ ਵਡੇ ਛੋਟੇ ਜੀਵ ਦੀ ਹਰ ਲੋੜ ਪੂਰੀ ਕਰਨ ਦੇ ਸਾਧਨ ਕਰ ਦਿਤੇ ਹੋਏ ਹਨ ਤਾਂ

ਕਿ ਕਿਸੇ ਨੂੰ ਵੀ ਕੋਈ ਵਾਂਜ ਜਾਂ ਥੁੜ ਪਰਤੀਤ ਨ ਹੋਵੇ ਉਸ ਨਿਰੰਕਾਰ ਨੂੰ ਆਪਨੇ ਬਣਾਏ ਤੇ ਸੰਸਾਰ ਤੇ ਭੇਜੇ ਹਰ ਜੀਵ ਦਾ ਕਿਤਨਾ ਫਿਕਰ ਹੈ ।

ਫਿਰ ਭਾਂਤ ਭਾਤ ਦੇ ਜੀਵਾਂ ਦੀਆਂ ਲੋੜਾ ਅਨੁਸਾਰ ਉਨ੍ਹਾਂ ਵਾਸਤੇ ਚਾਨਣ ਅਤੇ ਹਨੇਰਾ ਅਥਵਾ ਦਿਨ ਤੇ ਰਾਤ ਬਣਾ ਦਿਤੇ ਹੋਏ ਹਨ । ਇਕ ਓਹ ਹਨ ਜਿਨਾਂ ਦੇ ਜੀਵਨ ਇਸ ਦੇ ਚਾਨਣ ਤੋਂ ਬਿਨਾ ਸੰਭਵ ਨਹੀਂ ਪਰ ਨਾਲ ਹੀ ਐਸੇ ਭੀ ਹਨ ਜਿਨਾ ਲਈ ਤਾਰਿਆਂ ਭਰੀ ਰਾਤ ਜਾਂ ਚਾਂਦਨੀ ਬਿਨਾ ਦਿਨ ਬਿਤਾਉਣਾ ਸੰਭਵ ਨਹੀਂ ।

ਇਉ ਹੀ ਇਕ ਓਹ ਹਨ ਜੋ ਹਰ ਹਮੇਸ਼ਾ ਪਾਣੀ ਵਿਚ ਹੀ ਆਪਣਾ ਜੀਵਨ ਬਿਤਾਉਂਦੇ ਹਨ ਬਲਕਿ ਪਾਣੀ ਬਿਨਾ ਉਨਾ ਦਾ ਜੀਊਣਾ ਹੀ ਸੰਭਵ ਨਹੀਂ, ਇਸ ਦੇ ਉਲਟ ਕਰਤਾਰ ਦੀ ਰਚਨਾ ਅੰਦਰ ਐਸੇ ਜੀਵ ਭੀ ਹਨ, ਜਿਨਾਂ ਦੀ ਮੌਤ ਪਾਣੀ ਦੁਆਰਾ ਅਥਵਾ ਪਾਣੀ ਦੇ ਹੜ ਆ ਜਾਣ ਨਾਲ ਹੋ ਜਾਂਦੀ ਹੈ ਇਕਨਾ ਲਈ ਪਾਣੀ ਜੀਵਨ ਹੈ ਜੋ ਪਾਣੀ ਤੋਂ ਬਾਹਰ ਰਹਿ ਹੀ ਨਹੀਂ ਸਕਦੇ ਪ੍ਰੰਤੂ ਇਕ ਓਹ ਹਨ ਜੋ ਉਨਾਂ ਦੀ ਮੌਤ ਦਾ ਕਾਰਨ ਹੋ ਰਹਿੰਦੇ ਹਨ । ਓਹ ਬੇਅੰਤ ਹੈ ਅਤੇ ਕਿਸੇ ਗਿਣਤੀ ਮਿਣਤੀ ਵਿਚ ਨਹੀਂ ਆ ਸਕਦਾ । ਓਹ

'ਅਚੱਲ ਮੂਰਤ ਅਨਭਵ ਪਰਕਾਸ਼ ਅਮਿਤੋਜ ਕਹਿਜੈ ।
ਕੋਟ ਇੰਦਰ ਇੰਦਰਾਨ ਸ਼ਾਹ ਸ਼ੁਹਾਨ ਗਣਿਜੈ
ਤ੍ਰਿਭਵਨ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਣ ਤ੍ਰਿਣ ਕਹਿਤ
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮੱਤ

ਪਾਤਸ਼ਾਹੀ ੧੦